ੴ ਸਤਿਗੁਰਪ੍ਰਸਾਦਿ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 190

'ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸ ਆਈ'

# ਗੁਰੂ ਨਾਨਕ ਜੀਵਨ

'ਚੋਂ

# ਝਾਕੀਆਂ

ਇਸ ਟਰੈਕਟ ਦੀ ਤਿੰਨ ਹਜ਼ਾਰ ਕਾਪੀ ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਗਿਆਰਵੀਂ ਵਰ੍ਹੇ ਗੰਢ ਮਨਾਉਂਦੇ ਹੋਏ ਸੰਗਤਾਂ ਵਿਚ ਵੰਡੀ

ਗੁਰੂ ਨਾਨਕ ਦੇਵ ਮਿਸ਼ਨ

ਡਾਕਘਰ ਸਨੌਰ, ਪਟਿਆਲਾ

ਪੰਜਾਬ (ਇੰਡੀਆ) —35 ਪੈਸੇ

# ਮਾਂ ਤ੍ਰਿਪਤਾ

ਜਿਸ ਮਾਂ ਦੇ ਇਕਲੌਤੇ ਪੁੱਤਰ ਨੂੰ ਘਰ ਛਡਿਆਂ ਬਾਰਾਂ ਵਰ੍ਹੇ ਬੀਤ ਗਏ ਹੋਣ, ਅਤੇ ਜਿਸ ਦੀ ਕੋਈ ਉਘ ਸੁਘ ਨ ਮਿਲੀ ਹੋਵੇ, ਫਿਰ ਅਜਿਹੇ ਸਮਿਆਂ ਅੰਦਰ, ਜਦੋਂ ਕਿਸੇ ਵੰਨੇ ਵੀ ਆਵਾ ਜਾਈ ਤੇ ਤਾਲ ਮੇਲ ਦੇ ਸਾਧਨ ਨ ਹੋਣ, ਟਾਵੀਂ ੨ ਮਨੁਖ ਵਸੋਂ ਛਡ ਦੇਸ਼ ਦਾ ਬਹੁਤਾ ਹਿਸਾ ਬੀਆ ਬਾਨ ਤੇ ਸੁੰਨ ਸਾਨ ਹੋਵੇ, ਉਸ ਮਾਂ ਨੂੰ ਪੁਛ ਵੇਖੀਏ ਕਿ ਉਸ ਦੇ ਦਿਲ ਕੀ ਗੁਜਰਦੀ ਹੋਵੇਗੀ। ਕਹਿੰਦੇ ਹਨ ਕਿ ਸਿਆਲਕੋਟ ਦੇ ਰਾਜੇ ਸਲਵਾਹਨ ਨੇ ਆਪਣੇ ਲਾਇਕ ਪੁਤਰ ਪੂਰਨ ਨੂੰ ਦੇਸ਼ ਨਿਕਾਲਾ ਦੇ ਦਿਤਾ ਤਾਂ ਪੂਰਨ ਦੀ ਮਾਂ ਰਾਣੀ ਇਛਰਾ ਰੋਂਦੀ ੨ ਅੰਨ੍ਹੀ ਹੋ ਗਈ। ਇਉਂ ਹੀ ਰਾਣੀ ਕੁਸ਼ੱਲਿਆ ਵੀ ਅਤੀਅੰਤ ਦੁਖੀ ਹੋਈ ਜਦੋਂ ਉਸ ਦੇ ਸੁਆਮੀ ਰਾਜਾ ਦਸਰਥ ਨੇ ਆਪਣੀ ਰਾਣੀ ਕੈਕਈ ਨੂੰ ਦਿਤੇ ਬਚਨ ਦੇ ਬਧੇ ਕੁਸ਼ੱਲਿਆ ਦੇ ਪੁਤਰ ਸ੍ਰੀ ਰਾਮ ਨੂੰ ਬਾਰਾਂ ਵਰੇ ਦਾ ਬਨਵਾਸ ਦੇ ਦਿਤਾ।

ਪੂਰਨ ਤੇ ਰਾਮ ਦਾ ਦੇਸ਼ ਨਿਕਾਲਾ ਇਕ ਘਰੋਗੀ ਮਸਲਾ ਸੀ। ਉਨ੍ਹਾਂ ਨੂੰ ਮਤ੍ਰੇਈਆਂ ਮਾਵਾਂ ਦੇ ਦੁਖੋਂ ਘਰ ਘਾਟ ਛਡਣਾ ਪਿਆ। ਉਨ੍ਹਾਂ ਦੇ ਸਾਹਮਣੇ ਕੋਈ ਉਦੇਸ਼ ਨਹੀਂ ਸੀ, ਨ ਨਿਜੀ ਭਲਾਈ ਜਾਂ ਨਿਜ ਸੁਆਉ ਤੋਂ ਉਪਰ ਉਠ ਇਸ ਸਮੇਂ ਅੰਦਰ ਉਨ੍ਹਾਂ ਕੋਈ ਐਸੀ ਗੱਲ ਕੀਤੀ, ਜਿਸ ਨੂੰ ਜਗਤ ਉਧਾਰ ਤਥਾ ਮਨੁਖ ਮਾਤਰ ਦੇ ਨਿਸਤਾਰੇ ਦਾ ਨਾਮ ਦਿਤਾ ਜਾ ਸਕੇ।

ਪ੍ਰੰਤੂ ਜਿਸ ਮਾਂ ਦਾ ਜ਼ਿਕਰ ਅਸੀਂ ਕਰ ਰਹੇ ਹਾਂ ਉਸ ਮਾਂ ਤ੍ਰਿਪਤਾ ਦੇ ਪੁੱਤਰ ਨਾਨਕ ਨੂੰ ਘਰ ਛਡਿਆਂ ਬਾਰਾਂ ਵਰ੍ਹੇ ਬੀਤ ਗਏ। ਉਸ ਨੂੰ ਕਿਸੇ ਘਰੋਗੀ ਮਸਲੇ ਜਾਂ ਕਿਸੇ ਨਿਜੀ ਸੰਤਾਪ ਕਾਰਨ ਘਰ ਨਹੀਂ ਸੀ ਛਡਣਾ ਪਿਆ। ਉਸ ਨੂੰ ਮਾਪਿਆ ਦਾ ਸਮੁਚਾ (whole) ਪਿਆਰ ਪ੍ਰਾਪਤ ਸੀ, ਉਸ ਦੀ ਵਡੀ ਭੈਣ ਉਸ ਤੋਂ ਸਦਕੇ ਤੇ ਵਾਰਨੇ ਜਾਂਦੀ ਸੀ। ਉਸ ਦੇ ਨਗਰ ਦੇ ਹਾਕਮ ਰਾਇ ਬੁਲਾਰ ਦੇ

ਹਿਰਦੇ ਅੰਦਰ ਉਸ ਦਾ ਵਡਾ ਸਤਕਾਰ ਸੀ। ਮਾਪਿਆਂ ਨੇ ਉਸ ਦਾ ਵਿਆਹ ਭੀ ਇਕ ਰਜੇ ਪੁਜੇ ਘਰ ਵਟਾਲੇ ਸ਼ਹਿਰ ਵਿਚ ਕਰ ਦਿਤਾ ਹੋਇਆ ਸੀ, ਜਿਸ ਤੋ ਹੀਰਿਆਂ ਜਿਹੇ ਦੋ ਪੁੱਤਰ ਵੀ ਹੋ ਗਏ ਸਨ। ਸਮੇਂ ਦੀ ਹਕੂਮਤ ਵਿਚ ਉਸ ਦੀ ਵਡੀ ਪਤ ਅਬਰੋਅ ਬਣੀ ਹੋਈ ਸੀ। ਨਵਾਬ ਸੁਲਤਾਨਪੁਰ ਦੇ ਮੋਦੀ ਖਾਨੇ ਦਾ ਓਹ ਮੁਖੀ ਸੀ ਨਵਾਬ ਉਸ ਤੇ ਅਤਿ ਖੁਸ਼ ਸੀ। ਉਸ ਦਾ ਵਿਹਾਰ ਏਨਾ ਸਚਾ ਸੁਚਾ ਸੀ ਅਤੇ ਉਸਦੇ ਬੋਲ ਏਨੇ ਮਿਠੇ ਸਨ ਕਿ ਜਨਤਾ, ਕੀ ਵਡਾ ਕੀ ਛੋਟਾ, ਉਸ ਦੇ ਗੁਣ ਗਾਉਂਦੇ ਸਨ। ਉਸ ਦਾ ਕੋਈ ਦੋਖੀ ਨਹੀਂ ਸੀ, ਉਸ ਨੂੰ ਆਪਣਾ ਘਰ ਘਾਟ ਤੇ ਵਿਹਾਰ ਕਾਰ ਛਡ ਜਾਣ ਦੀ ਕੋਈ ਮਜਬੂਰੀ ਨਹੀਂ ਸੀ। ਇਹ ਸਭ ਕੁਝ ਹੁੰਦਿਆਂ ਹੋਇਆਂ ਉਸ ਨੇ ਆਪਣਾ ਸੁਖ ਆਰਾਮ ਘਰ ਬਾਰ ਤਿਆਗ ਦਿਤਾ। ਪਿਤਾ ਮਹਿਤਾ ਕਾਲੂ ਨੇ ਉਸ ਨੂੰ ਕਿਹਾ ਸੀ 'ਪੁੱਤਰ, ਜੇ ਤੈਨੂੰ ਨਵਾਬ ਦੀ ਨੌਕਰੀ ਪਸੰਦ ਨਹੀਂ ਤਾਂ ਖੇਤੀ ਕਰ ਲੈ, ਜ਼ਮੀਨ ਹੈ ਇਸ ਨੂੰ ਸੰਭਾਲ ਤੇ ਵਾਹੀ ਜੁਤੀ ਕਰ ਲੈ, ਖੇਤੀ ਨਹੀਂ, ਤਾਂ ਦੁਕਾਨ ਪਾ ਦੇਂਦਾ ਹਾਂ, ਇਹ ਭੀ ਨਹੀਂ ਕਰਨਾ ਤਾਂ ਵਾਪਾਰ ਵਟਾ ਕਰ ਲੈ।' ਮਾਂ ਤ੍ਰਿਪਤਾ ਨੇ ਭੀ ਕਿਹਾ ਸੀ 'ਲਾਲ, ਤੇਰਾ ਕੁਝ ਕਰਨ ਨੂੰ ਦਿਲ ਨਹੀਂ ਮੰਨਦਾ, ਤਾਂ ਨਾ ਕਰ, ਘਰ ਬੈਠਾ ਰਹੁ, ਅਖੀਂ ਦਿਸਦਾ ਤਾਂ ਰਹਵੇਂਗਾ, ਮਾਂ ਦੀ ਆਂਦਰ ਠੰਡੀ ਹੋਵੇਗੀ, ਤੇਰੇ ਲੜ ਲਗੀ ਨੂੰ ਤੇਰਾ ਸਹਾਰਾ ਹੋਵੇਗਾ, ਤੇਰੇ ਨਿਆਣੇ ਬਾਲਾਂ ਸਿਰ ਤੇਰੀ ਛਾਂਉਂ ਰਹੇਗੀ। ਤੇਰੀ ਇਕੋ ਵਡੀ ਭੈਣ, ਵੀਰ ਤੋਂ ਬਿਨਾਂ ਉਸ ਦਾ ਦਿਲ ਕਿਵੇਂ ਥੰਮੇਗਾ ?

ਇਨ੍ਹਾਂ ਬਤੀ ਦੰਦਾਂ ਵਿਚੋਂ ਤੂੰ ਜੋ ਬੋਲੇ, ਮੈਂ ਤੇਰੇ ਲਈ ਹਾਜ਼ਰ ਕਰਾਂਗੀ ਹੋਰ ਦਸ ਤੂੰ ਕੀ ਚਾਹੁਣਾ ਏਂ, ਜੋ ਜੀਅ ਆਵੇ ਕਰ, ਪਰ ਅਖੋਂ ਓਹਲੇ ਨ ਹੋ' ਇਉਂ ਹੀ ਭੈਣ ਨਾਨਕੀ ਨੇ ਭੀ ਵੀਰ ਨੂੰ ਬਹੁਤ ਸਮਝਾਇਆ, ਗਲਵਕੜੀ ਵਿਚ ਲਿਆ, ਤੇ ਪਿਆਰ ਦਾ ਵਾਸਤਾ ਪਾਇਆ ਸੀ।

ਰਾਇ ਬੁਲਾਰ, ਜਿਸ ਦਾ ਨਾਨਕ ਨਾਲ ਜਿਗਰੀ ਪਿਆਰ ਪੈ ਚੁਕਾ ਹੋਇਆ ਸੀ, ਨੇ ਭੀ ਸਾਰੀ ਵਾਹ ਲਾਈ ਸੀ ਕਿ ਨਾਨਕ ਨਾ ਜਾਵੇ। ਚਾਚਾ ਲਾਲੂ ਭੀ ਉਸ ਦੇ ਜਾਣ ਤੇ ਵਡਾ ਦਿਲਗੀਰ ਸੀ, ਹੋਰ ਰਿਸ਼ਤੇਦਾਰ ਅਤੇ ਤਲਵੰਡੀ ਤੇ ਸੁਲਤਾਨਪੁਰ ਦੇ ਨਗਰ ਨਿਵਾਸੀ ਭੀ ਵਡੇ ਮੂਝੇ ਹੋਇ ਸਨ, ਪਰ ਭਾਈ ਗੁਰਦਾਸ ਦੇ ਕਥਨ ਅਨੁਸਾਰ

## 'ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਮੀ ਦਿਸ ਆਈ'

(ਗੁਰੂ) ਨਾਨਕ ਆਪਣੇ ਮਾਤਾ ਪਿਤਾ ਭੈਣ ਇਸਤ੍ਰੀ ਬਚਿਆਂ ਸਾਕਾਂ ਸੰਬੰਧੀਆਂ ਅਤੇ ਹੋਰ ਪਿਆਰਾਂ ਦੇ ਮੋਹ ਦਾ ਬਧਾ ਸਾਰੀ ਲੋਕਾਈ ਵਲੋਂ ਕਿਵੇਂ ਮੂੰਹ ਮੋੜ ਸਕਦਾ ਸੀ ? ਉਸ ਨੂੰ ਰਾਹ ਖਹਿੜਿਆਂ ਦੇ ਬਿਖੜੇ ਪੈਂਡਿਆਂ, ਭੁਖ ਤਿਆਸ ਦੀਆਂ ਤੰਗੀਆਂ ਅਤੇ ਜੰਗਲਾਂ ਬੇਲਿਆਂ ਤੇ ਮਾਰੂ ਥਲਾਂ ਦੀਆਂ ਲੰਮੀਆਂ ਵਾਂਢਾਂ ਦਾ ਭੀ ਗਿਆਨ ਸੀ, ਫਿਰ ਦੇਸ਼ ਵਿਚ ਲੋਧੀ ਪਠਾਨਾਂ ਦੀ ਕਟੱੜ ਮੁਸਲਮਾਨੀ ਹਕੂਮਤ, ਜਿਸ ਦੇ ਸਾਹਮਣੇ ਧਰਮ ਕਰਮ ਦੀ ਕੋਈ ਗੱਲ ਹੀ ਮੁਸੀਬਤਾਂ ਦੇ ਪਹਾੜ ਢਹਿਣ ਤੁੱਲ ਸੀ, ਦੀ ਭੀ (ਗੁਰੂ) ਨਾਨਕ ਨੂੰ ਭੁੱਲ ਨਹੀਂ ਸੀ। ਪਰ ਇਹ ਕੁਝ ਜਾਣਦੇ ਬੁਝਦੇ ਹੋਇ ਉਨ੍ਹਾਂ ਨੇ ਉਮਰ ਭਰ ਦਾ ਬਨਵਾਸ ਆਪਣੇ ਸਿਰ ਲੈ ਲਿਆ। ਗੁਰੂ ਨਾਨਕ ਦੇ ਅੰਦਰ ਇਕ ਭੁਖ ਸੀ, ਜਿਸ ਦਾ ਜ਼ਿਕਰ ਉਨ੍ਹਾਂ ਆਪਣੀ ਮਾਤਾ ਪਾਸ ਇਉਂ ਕੀਤਾ ਸੀ :

**'ਸਾਚੇ ਨਾਮ ਕੀ ਲਾਗੈ ਭੂਖ-ਉਤੁ ਭੂਖੈ ਖਾਇ ਚਲੀਅਹਿ ਦੂਖ**
**ਸੋ ਕਿਉ ਵਿਸਰੈ ਮੇਰੀ ਮਾਇ-ਸਾਚਾ ਸਾਹਿਬੁ ਸਾਚੈ ਨਾਇ।**

**(ਆਸਾ ਮ: ੧)**

ਇਸ ਭੁਖ ਦਾ ਉਪਾਉ ਜ਼ਰੂਰੀ ਸੀ। ਇਸ ਤੋਂ ਬਿਨਾਂ ਏਨੀਆਂ ਲੰਮੀਆਂ ਤੇ ਬਿਖੜੀਆਂ ਵਾਟਾਂ, ਜੋ ਉਹ ਆਪਣੇ ਸਿਰ ਲੈ ਰਹੇ ਸਨ, ਦਾ ਕਟਿਆ ਜਾਣਾ ਮੁਸਕਲ ਸੀ। ਪਰ ਇਹ ਅਤਿ ਨਿਆਰੀ ਕਿਸਮ ਦੀ ਭੁਖ ਹੈ-ਜਿਥੇ ਹੋਰ ਸਾਰੀਆਂ ਭੁਖਾਂ ਨਿਢਾਲ ਤੇ ਦੁਖੀ ਕਰਨ ਵਾਲੀਆਂ ਹੁੰਦੀਆਂ ਹਨ, ਇਹ ਭੁਖ ਦੁਖਾਂ ਦੇ ਦੂਰ ਕਰਨ ਵਾਲੀ ਅਤੇ ਸ਼ਕਤ ਦਾਤੀ ਹੈ ਕਿਉਂਕਿ ਇਸ ਭੁਖ ਦਾ ਰਜ ਵੀ ਭੁਖ ਵਿਚ ਹੀ ਹੁੰਦਾ ਹੈ ਇਸ ਭੁਖ ਨੂੰ ਦੂਰ ਕਰਨ ਵਾਸਤੇ ਛਤੀ ਪ੍ਰਕਾਰ ਦੇ ਭੋਜਨ ਮਨੁਖ ਨੂੰ ਆਪਣੇ ਅੰਦਰੋਂ ਹੀ ਪ੍ਰਾਪਤ ਹੋ ਜਾਂਦੇ ਹਨ, ਕੇਵਲ ਇਸ ਦਾ ਸਾਧਨ ਜਾਨਣ ਦੀ ਲੋੜ ਹੁੰਦੀ ਹੈ ਉਹ ਸਾਧਨ ਹੈ ਭਾਉ-ਪਿਆਰ ਦਾ-'ਛਤੀਹ ਅੰਮ੍ਰਿਤ ਭਾਉ ਏਕੁ' ਜੋ ਅੰਦਰੋਂ ਹੀ ਉਪਜਨਾ ਹੁੰਦਾ ਹੈ-ਇਸ ਨੂੰ ਉਤੇਜਤ ਕਰਦੀ ਹੈ ਭੁਖੇ ਵਾਲੇ ਦੀ ਸਿਫਤ ਸਾਂਲਾਹ, ਉਸ ਦਾ ਜਸ, ਵਡਿਆਈ, ਉਸ ਦੇ ਗੁਣ ਗਾਉਣੇ :

**'ਨਾਨਕ ਮਨ ਸਮਾਇਈਐ ਗੁਰ ਕੈ ਸਬਦਿ ਸਾਲਾਹ' (ਸਿਰੀ ਰਾਗ ਮ: ੧)**

ਪਰ ਸਿਫਤ ਸਾਲਾਹ ਰੰਗ ਫੜਦਾ ਹੈ ਜਦੋਂ 'ਵਜਨ ਤਾਲ ਮ੍ਰਿਦੰਗ ਰਬਾਬਾ' ਗੁਰੂ ਨਾਨਕ ਪਾਸ ਭੁਖ ਸੀ, ਭੁਖ ਦਾ ਦਾਰੂ ਨਾਮ ਸੀ, ਭਾਉ ਸੀ, ਸਿਫਤ ਸਾਲਾਹ

ਸੀ, ਉਨ੍ਹਾਂ ਨੂੰ ਅਗਰ ਲੋੜ ਸੀ ਤਾਂ ਇਕ ਵਜਈਏ ਦੀ, ਜੋ ਉਨ੍ਹਾਂ ਨੂੰ ਮਰਦਾਨੇ ਅੰਦਰ ਮਿਲ ਗਿਆ। ਸੋ ਗੁਰੂ ਨਾਨਕ ਪੈ ਗਏ ਲੰਮੇ ਰਾਹੀਂ ਸਮੇਤ ਰਬਾਬੀ ਮਰਦਾਨੇ ਦੇ, ਕੇਵਲ ਇਕੋ ਵਸ਼ਵਾਸ ਨਾਲ ਕਿ

**'ਤੇਰਾ ਏਕੁ ਨਾਮੁ ਤਾਰੇ ਸੰਸਾਰੁ, ਮੈਂ ਏਹਾ ਆਸ ਏਹੋ ਆਧਾਰੁ**

**(ਸਰੀ ਰਾਗ ਮ: ੧)**

## ਬੇਬੇ ਨਾਨਕੀ ਤੇ ਮਾਤ ਸੁਲੱਖਨੀ

ਵਰ੍ਹੇ ਬੀਤ ਗਏ ਮਾਤ ਸੁਲੱਖਣੀ ਨੂੰ ਆਪਣੇ ਸਿਰ ਦੇ ਸਾਈਂ ਦੀ ਉਡੀਕ ਕਰਦਿਆਂ। ਕਈ ਵਾਰ ਬਿਹਬਲ ਹੋਈ ਡੂੰਘੇ ਵਹਿਣਾ ਅੰਦਰ ਵਹਿ ਜਾਂਦੀ ਕਿ 'ਓਹ ਕਹਿੰਦੇ ਗਏ ਸਨ, 'ਨ ਕੋਈ ਹਿੰਦੂ ਨਾ ਮੁਸਲਮਾਨ'—ਹਿੰਦੂ ਉਨ੍ਹਾਂ ਤੋਂ ਔਖੇ ਸਨ ਕਿ ਉਹ ਇਕ ਉਚੀ ਕੁਲ ਹਿੰਦੂ ਜਾਤੀ ਦੇ ਜੰਮ ਪਲ ਹੁੰਦੇ ਹੋਇ ਹਿੰਦੂ ਕਹੇ ਜਾਣ ਤੋਂ ਇਨਕਾਰੀ ਸਨ, ਨ ਉਨ੍ਹਾਂ ਹਿੰਦੂਆਂ ਵਾਲਾ ਜਣੇਊ ਪਹਿਨਿਆ, ਨ ਸਿਰ ਤੇ ਚੋਟੀ, ਨ ਮਥੇ ਤੇ ਤਿਲਕ। ਮੁਸਲਮਾਨ ਉਨ੍ਹਾਂ ਨਾਲ ਨਾਰਾਜ਼ ਸਨ ਕਿ ਉਨ੍ਹਾਂ ਦੇ ਮੁਸਲਮਾਨ ਹੋਣ ਪਰ ਉਨ੍ਹਾਂ ਕਿੰਤੂ ਕੀਤਾ ਸੀ। ਫਿਰ ਉਹ ਆਪਣੇ ਜੇਹੀ ਵਡੇਰੀ ਕੁਲ ਦੇ ਬੰਦੇ ਛਡ ਛਡਾ ਕੇ ਇਕ ਡੂੰਮ ਮਿਰਾਸੀ ਨੂੰ ਨਾਲ ਲੈ ਤੁਰੇ ਸਨ ਜਿਸ ਦਾ ਨ ਅਗਾ ਨ ਪਿਛਾ। ਨ ਉਨ੍ਹਾਂ ਪਾਸ ਕੋਈ ਪਦਾਰਥ ਸੀ ਜਿਸ ਉਪਰ ਉਨ੍ਹਾਂ ਦਾ ਨਿਰਬਾਹ ਤੁਰ ਸਕਦਾ-ਕੱਲ ਮੁੱਕਲੇ ਮਲੰਗ ਫਕੀਰ ਅਤੇ ਉਨ੍ਹਾਂ ਵਰਗਾ ਹੀ ਮਸ-ਤਾਨਾ ਤੇ ਬੇਤਾਲਾ ਮਰਦਾਨਾ—ਕੀ ਕਰਦੇ ਹੋਣਗੇ ਬਦੇਸ਼ਾਂ ਅੰਦਰ ਜਿਥੇ ਉਨ੍ਹਾਂ ਦਾ ਜਾਣੂ ਪਛਾਣੂ ਭੀ ਕੋਈ ਨਹੀਂ ?

ਇਉਂ ਢਹਿੰਦੀ ਦਸ਼ਾ ਦੇ ਵੈਰਾਗ ਅੰਦਰ ਮਾਤਾ ਰੁੜ੍ਹ ਰਹੀ ਸੀ ਕਿ ਬਾਹਰ ਤੋਂ ਖੇਡਦੇ ਹੋਇ ਉਸ ਦੇ ਦੋਵੇਂ ਲਾਲ ਸ੍ਰੀ ਚੰਦ ਤੇ ਲਖਮੀ ਦਾਸ ਕੁਝ ਹੋਰ ਸਾਥੀਆਂ ਸਮੇਤ ਆ ਪਹੁੰਚੇ ਤੇ ਘਰ ਦੇ ਵਿਹੜੇ ਵਿਚ ਖੇਡਣ ਲਗ ਗਏ। ਮਾਤਾ ਦੀ ਸੋਚ ਦਾ ਰੁਖ ਵੀ ਬਦਲਿਆ ਕਿ 'ਇਨ੍ਹਾਂ ਨੇ ਬਾਪ ਦਾ ਕੀ ਡਿਠਾ ! ਹਾਲਾਂ ਇਹ ਹੋਸ਼ ਨਹੀਂ ਸੰਭਲੇ ਸਨ ਕਿ ਓਹ ਘਰੋਂ ਤੁਰ ਗਏ, ਇਹ ਮੈਨੂੰ ਪੁਛਦੇ ਹਨ 'ਅੰਮੀਏ ਸਾਡਾ ਪਿਤਾ ਕਿਥੇ ਵੇ ? ਤੂੰ ਰੋਜ਼ ਕਹਿੰਦੀ ਓਹ ਆਉਣਗੇ, ਤੁਹਾਡੇ ਲਈ ਚੰਗੀਆਂ ਚੀਜ਼ਾਂ ਲਿਆਉਣਗੇ, ਅਸਾਂ ਨੂੰ ਨਿਤ ਉਡੀਕ ਲਗੀ ਰਹਿੰਦੀ, ਪਰ ਅਜ ਤਕ ਨ ਓਹ ਆਏ ਤੇ ਨ ਸਾਡੇ ਲਈ ਕੁਝ ਲਿਆਏ'। ਸਾਡੇ ਹਾਣੀ ਮੌਜਾਂ ਮਾਣਦੇ ਤਰ੍ਹਾਂ ੨ ਦੇ

ਪਦਾਰਥਾਂ ਦੀਆਂ ਜੋ ਉਨ੍ਹਾ ਦੇ ਬਾਪ ਉਨ੍ਹਾਂ ਨੂੰ ਲਿਆ ਦੇਂਦੇ, ਪਰ ਸਾਡਾ ਪਿਤਾ ਇਕ ਵਾਰੀ ਵੀ ਸਾਨੂੰ ਉਂਗਲ ਲਾ ਬਾਹਰ ਨਹੀਂ ਲੈ ਗਿਆ, ਨ ਕਦੀ ਸਾਡੇ ਨਾਲ ਪਿਆਰ ਕੀਤਾ।'

ਬਚਿਆਂ ਦੀਆਂ ਭੋਲੇ ਪਨ ਵਿਚ ਕੀਤੀਆਂ ਤੋਤਲੀਆਂ ਗੱਲਾਂ ਕਈ ਵਾਰੀ ਮਾਤਾ ਦੇ ਦਿਲ ਤੇ ਡੂੰਘਾ ਅਸਰ ਕਰਦੀਆਂ ਅਤੇ ਮਾਤਾ ਦੀਆਂ ਅਖੀਆਂ ਵਿਚੋਂ ਛਮ ੨ ਨੀਰ ਵਹਿ ਤੁਰਦਾ। ਪਰ ਜਗਤ ਬੇਬੇ ਨਾਨਕੀ ਆਪਣੀ ਛੋਟੀ ਭਰਜਾਈ ਦੀ ਵੈਰਾਗਮਈ ਦਸ਼ਾ ਵਿਚ ਉਸ ਪਾਸ ਆ ਬੈਠਦੀ, ਉਸ ਦਾ ਹਰ ਤਰ੍ਹਾਂ ਦਿਲ ਬੰਨ੍ਹਾਉਂਦੀ ਅਤੇ ਆਪਣੇ ਵੀਰ ਦੀ ਉਚੇਰੀ ਅਵਸਥਾ ਦੀ ਸੂਝ ਭਰਜਾਈ ਨੂੰ ਇਉਂ ਦੇਂਦੀ।

'ਚੋਣੀਏ (ਮਾਤ ਸੁਲਖਣੀ ਦੇ ਪੇਕੇ ਚੋਣੇ ਖਤਰੀ ਸਨ)। ਤੇਰਾ ਸ਼ਹੁ, ਤੇ ਮੇਰਾ ਵੀਰ ਨਾਨਕ, ਕੋਈ ਸਾਧਾਰਣ ਮਨੁਖ ਨਹੀਂ, ਉਹ ਠੀਕ ਤੇਰੇ ਸਿਰ ਦਾ ਸਾਈਂ ਪਰ ਉਸ ਭਾਰ ਲਿਆ ਸਾਰੇ ਸੰਸਾਰ ਦਾ ਆਪਣੇ ਸਿਰ। ਉਸ ਨੂੰ ਦਿਸਦਾ ਏ ਸੰਸਾਰ ਦੁਖਾਂ ਦੇ ਮੂੰਹ ਆਇਆ ਗ੍ਰਸਿਆ ਹਉਮੈ ਰੋਗ ਦਾ। ਹਰ ਕੋਈ ਆਪਣੇ ਆਪ ਨੂੰ ਸਮਝੇ ਵਡਾ ਦੂਜੇ ਤੋਂ। ਹਿੰਦੂ ਕਹਿੰਦੇ ਮਲੇਛ ਮੁਸਲਮਾਨਾਂ ਨੂੰ ਅਤੇ ਮੁਸਲਮਾਨ ਸਮਝਦੇ ਕਾਫਰ ਹਿੰਦੂਆਂ ਨੂੰ। ਹਿੰਦੂਆਂ ਵਿਚ ਈ ਵੇਖ ਕਿੰਨੇ ਪਾੜੇ ਪਏ ਨੇ, ਬ੍ਰਾਹਮਣ ਸਮਝਦਾ ਏ ਮੈਂ ਹੀ ਸਾਰਿਆਂ ਤੋਂ ਵਡਾ ਹਾਂ ਹੋਰ ਜਾਤੀਆਂ ਦੇ ਲੋਕ ਮੇਰੀ ਸੇਵਾ ਲਈ ਹੀ ਪੈਦਾ ਕੀਤੇ ਗਏ ਨੇ, ਮੇਰਾ ਵੀਰ ਨਾਨਕ ਕਹਿੰਦਾ ਏ 'ਸਾਰੇ ਮਨੁਖ ਸਮਾਨ ਹਨ, ਵਡਾਈ ਛੁਟਾਈ ਅਮਲਾਂ ਕਰਕੇ ਹੈ ਜਨਮ ਜਾਤ ਕਰਕੇ ਨਹੀਂ', ਇਹੋ ਗੱਲ ਨਿਸਚੇ ਕਰਾਣ ਲਈ ਮੇਰੇ ਵੀਰ ਨੇ ਨੀਚ ਜਾਤ ਮੁਸਲਮਾਨ ਮਿਰਾਸੀ ਨੂੰ ਆਪਣਾ ਸਾਥੀ ਬਣਾਇਆ ਏ, ਹਰ ਥਾਂ ਨਾਲ ਲੈ ਜਾਂਦੇ ਨੇ, ਖਾਂਦਾ ਪੀਂਦਾ ਭੀ ਉਸ ਦੇ ਹਥੋਂ ਲੈ ਕੇ ਹੀ ਹੋਵੇਗਾ ਤਾਂ ਕਿ ਲੋਕਾਂ ਨੂੰ ਇਹ ਦ੍ਰਿੜ ਹੋ ਜਾਵੇ ਕਿ ਸਾਰੇ ਮਨੁਖ ਇਕ ਸਾਰ ਤੇ ਇਕੋ ਜਹੇ ਹਨ, ਸਗੋਂ ਕਹੇ ਜਾਂਦੇ ਨੀਚ ਜਾਤੀਆਂ ਦੇ ਲੋਕ ਹੋਰਨਾ ਕੋਲੋਂ ਇਸ ਲਈ ਚੰਗੇ ਨੇ ਕਿ ਉਹ ਦੂਜਿਆ ਦੀ ਸੇਵਾ ਕਰਦੇ ਨੇ। ਮੇਰਾ ਵੀਰ ਤਾਂ ਕਹਿੰਦਾ ਏ :

'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ,
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉਂ ਕਿਆ ਰੀਸ'

ਸੋ, ਚੌਣੀਏ, ਮੇਰਾ ਵੀਰ ਲੋਕਾਂ ਨੂੰ ਇਹ ਗੱਲ ਸਮਝਾਉਣ ਲਈ ਥਾਉਂ ਥਾਈਂ ਘੁੰਮ ਰਿਹਾ ਏ'

'ਫਿਰ ਲੋਕ ਮਾਲ ਧਨ ਦੀ ਫੋਕੀ ਵਡਿਆਈ ਦੇ ਨਸ਼ੇ ਵਿਚ ਨਿਰੰਕਾਰ ਨੂੰ ਭੁੱਲ ਬੈਠੇ ਨ', ਅਤੇ ਉਸ ਵਲੋਂ ਭੁੱਲੇ ਹੋਇ ਦੁਖਾਂ ਦੇ ਮੂੰਹ ਆਏ ਹੋਏ ਨੇ । ਮੇਰੇ ਵੀਰਨ ਨੇ, ਧੰਨ ਨਿਰੰਕਾਰ, ਜਿਸ ਦਾ ਨਾਂ ਲਿਆ ਤੇ ਜਿਸਦੇ ਨਾਲ ਪਿਆਰ ਕੀਤਿਆਂ ਤਨ ਤੇ ਮਨ ਦੇ ਸਾਰੇ ਦੁਖ ਦੂਰ ਹੁੰਦੇ ਨੇ, ਐਸੇ ਨਿਰੰਕਾਰ ਦੀ ਸੋਝੀ ਲੋਕਾਂ ਨੂੰ ਦੇਣ ਹਿੱਤ ਲੱਕ ਬਨ੍ਹਿਆ ਏਂ । ਤੂੰ ਇਹ ਨਾ ਸਮਝ ਕਿ ਉਸ ਦੇ ਹਿਰਦੇ ਤੇਰੇ ਨਿਆਣੇ ਬਚਿਆਂ ਦਾ ਪਿਆਰ ਨਹੀਂ, ਪਰ ਜਦੋਂ ਨਿਰੰਕਾਰ ਦੇ ਅਨਗਿਣਤ ਬਚੇ ਉਸ ਨੂੰ ਭੁੱਲ ਕੇ ਵਿਲਕ ਰਹੇ ਦਿਸਦੇ ਹੋਣ ਤਾਂ ਮੇਰਾ ਵੀਰ ਇਨ੍ਹਾਂ ਦੋ ਬਚਿਆਂ ਦੇ ਪਿਆਰ ਪਿਛੇ ਉਨ੍ਹਾਂ ਸਾਰਿਆਂ ਵੱਲ ਕਿਵੇਂ ਕੰਡ ਕਰ ਸਕਦਾ ਹੈ ?'

ਇਉਂ ਆਪਣੇ ਵੀਰ ਨਾਨਕ ਦੀਆਂ ਮਿਠੀਆਂ ਮਿਠੀਆਂ ਗੱਲਾਂ ਕਰ ਬੇਬੇ ਕਈ ਵਾਰ ਛੋਟੀ ਭਰਜਾਈ ਦਾ ਦਿਲ ਧਰਾਉਂਦੀ । ਪਿਆਰ ਦਾ ਇਹ ਨੇਮ ਹੈ ਕਿ ਜਿਉਂ ੨ ਪਿਆਰੇ ਨੂੰ ਯਾਦ ਕਰੋਂ, ਓਹ ਵਧੇਰੇ ਪਿਆਰਾ ਲਗਦਾ ਏ ਅਤੇ ਉਸ ਦੀ ਜੁਦਾਈ ਸਹਾਰੀ ਨਹੀਂ ਜਾਂਦੀ, ਨ ਮਨ ਧੀਰਜ ਫੜਦਾ ਏ । ਗੁਰੂ ਅਰਜਨ ਦੇਵ ਜੀ ਨੇ ਇਸ ਦਾ ਸੰਕੇਤ ਇਉਂ ਦਿਤਾ ਹੈ ।

**'ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ**
**ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦ (ਵਾਰ ਮਾਰੂ)**

ਭਾਵੇਂ ਵੀਰ ਨਾਨਕ ਦੀ ਯਾਦ ਵਿਚ ਬੇਬੇ ਨਾਨਕੀ ਵੀ ਕਈ ਵਾਰ ਉਡੀਣੀ ਹੋ ਜਾਂਦੀ, ਇਸ ਲਈ ਨਹੀਂ ਕਿ ਉਹ ਉਸ ਦਾ ਛੋਟਾ ਵੀਰ ਸੀ, ਬਲਕਿ ਇਸ ਲਈ ਕਿ ਬੇਬੇ ਨੂੰ ਵੀਰ ਦੇ ਦੀਦਾਰ ਵਿਚ ਪਰਮ ਜੋਤਿ ਦੀ ਹਜ਼ੂਰੀ ਝਲਕ ਪੈਂਦੀ ਸੀ ਜਿਸ ਤੋਂ ਬਹੁਤਾ ਕਾਲ ਵਾਜਿਆਂ ਰਹਿਣਾ ਓਹ ਸਹਿ ਨ ਸਕਦੀ ਅਤੇ ਉਸ ਦੀ ਰਸਨਾ ਆਪ ਮੁਹਾਰੇ ਗਾ ਉਠਦੀ :

**ਬਿਨ ਦਰਸਨ ਕੈਸੇ ਜੀਵਉ ਮੇਰੀ ਮਾਈ**
**ਹਰਿ ਬਿਨ ਜੀਅਰਾ ਰਹਿ ਨਾ ਸਕੈ ਖਿਣ, ਸਤਿਗੁਰ ਬੂਝ ਬੁਝਾਈ**
**(ਬਿਲਾਵਲ ਮ: ੧)** ਭਾਂਵੇਂ ਬੇਬੇ ਤੇ ਉਸ ਦੀ ਭਰਜਾਈ ਦੀ (ਗੁਰੂ) ਨਾਨਕ ਲਈ ਤਾਂਘ ਤੇ ਤੜਪ ਇਕ ਸਮਾਨ ਸੀ ਪਰ

ਦੋਹਾਂ ਦਾ ਨਜ਼ਰੀਆਂ ਆਪੋ ਆਪ ਸੀ। ਮਾਤਾ ਸੁਲਖਨੀ ਲਈ (ਗੁਰੂ) ਨਾਨਕ ਉਸ ਦੇ ਸਿਰ ਦਾ ਸਾਂਈ, ਉਸ ਦੀ ਦੀਨ ਦੁਨੀਆਂ ਦਾ ਇਕੋ ਇਕ ਸਹਾਰਾ ਅਤੇ ਉਸ ਦੇ ਮਾਸੂਮ ਬਚਿਆਂ ਦਾ ਰਾਜ਼ਕ ਪਾਲਕ ਸੀ ਪਰ ਬੇਬੇ ਨਾਨਕੀ ਲਈ ਓਹ

**'ਆਪ ਨਾਰਾਇਨ ਕਲਾ ਧਾਰ ਜਗ ਮਹਿ ਪਰਵਰਿਓ'**

ਅਤੇ ਉਸ ਨੂੰ ਸਚ ਮੁਚ ਹੀ ਇਹ ਨਿਸਚੇ ਹੋ ਚੁਕਾ ਹੋਇਆ ਸੀ ਕਿ ਉਸ ਦੇ ਵੀਰ ਨੂੰ ਮਨੁਖ ਮਾਤਰ ਦੇ ਉਧਾਰ ਹਿਤ ਸੰਸਾਰ ਤੇ ਭੇਜਿਆ ਗਿਆ ਸੀ।

ਵਿਛੋੜੇ ਦੀਆਂ ਘੜੀਆਂ ਬਹੁਤ ਲੰਮੀਆਂ ਹੋਇਆ ਕਰਦੀਆਂ ਨੇ। ਨਿਨਾਣ ਭਰਜਾਈ (ਗੁਰੂ) ਨਾਨਕ ਦੀ ਉਡੀਕ ਵਿਚ ਕਈ ਵਾਰ ਬਿਹਬਲਤਾ ਦੀ ਦਸ਼ਾ ਅੰਦਰ ਅਤਿ ਵੈਰਾਗਵਾਨ ਹੋ ਜਾਂਦੀਆਂ। ਇਉਂ ਸਮਾਂ ਬੀਤਦਾ ਗਿਆਂ।

ਇਕ ਦਿਨ ਜਦੋਂ ਬੇਬੇ ਅੰਦਰ ਰੋਟੀ ਪਕਾ ਰਹੀ ਸੀ, ਅਤੇ ਮਾਤਾ ਸੁਲਖਣੀ ਅਤੇ ਬਚੇ ਸ੍ਰੀ ਚੰਦ ਤੇ ਲਖਮੀ ਦਾਸ ਬਾਹਰ ਵੇਹੜੇ ਵਿਚ ਗਲੀਂ ਬਾਤੀਂ ਲਗ ਰਹੇ ਸਨ ਤਾਂ ਅਚਨਚੇਤੀ ਬਾਹਰ ਤੋਂ ਅਵਾਜ਼ ਸੁਣਾਈ ਦਿਤੀ :

**'ਸਤਿ ਕਰਤਾਰ, ਬੇਬੇ, ਸਤਿ ਕਰਤਾਰ'**

ਮਾਤਾ ਸੁਲਖਨੀ ਨੇ ਬੋਲ ਪਛਾਣਿਆਂ ਅਤੇ ਅਤਿ ਖੁਸ਼ੀ ਵਿਚ ਇਉਂ ਬੋਲਦੀ ਦੌੜੀ ੨ ਅੰਦਰ ਗਈ 'ਬੇਬੇ, ਤੇਰਾ ਵੀਰ ਆਇਆ ਏ, ਬੇਬੇ ਤੇਰਾ ਵੀਰ ਆਇਆ ਏ'। 'ਤੇਰੇ ਮੂੰਹ ਖੰਡ ਚੋਣੀਏ' ਕਹਿੰਦੀ ਵਾਹੋ ਦਾਹੀ ਬੇਬੇ ਉਠ ਨਠੀ ਘਰ ਦੀਆਂ ਬਰੂਹਾਂ ਵੱਲ, ਪਿਛੇ ਪਿਛੇ ਮਾਤ ਸੁਲਖਨੀ, ਸਿਰੀ ਚੰਦ ਤੇ ਲਖਮੀ ਦਾਸ। ਇਹ ਸਾਰੇ ਡਾਢੇ ਪਿਆਰ ਤੇ ਸਤਿਕਾਰ ਨਾਲ (ਗੁਰੂ) ਨਾਨਕ ਨੂੰ ਮਿਲੇ ਅਤੇ ਵਡੇ ਚਾਈਂ ਚਾਈਂ ਘਰ ਲਿਆਂਦਾ—ਮਾਨੋ ਚੰਦ ਚੜ੍ਹ ਪਿਆ ਸੀ। ਬੇਬੇ ਨੇ ਮੰਜਾ ਵਿਛਾ ਕੇ ਵੀਰ ਨੂੰ ਬਿਠਾਇਆ, ਸੁਖ ਸਾਂਦ ਪੁਛੀ।

ਖਾਣੇ ਦਾ ਵਕਤ ਸੀ। ਬੇਬੇ ਨੇ ਪੁਛਿਆ 'ਵੀਰ ਖਾਣਾ ਲਿਆਵਾਂ?' (ਗੁਰੂ) ਨਾਨਕ ਬੋਲੇ–'ਹਾਂ, ਬੇਬੇ ਛੇਤੀ ਲਿਆ, ਅਸਾਂ ਪਿਛਲੇ ਪੈਰੀ ਮੁੜ ਜਾਣਾ, ਸਾਡੀ ਵਡੀ ਉਡੀਕ ਹੋਰਥੇਂ'। ਬੇਬੇ ਆਖਿਆ 'ਵੀਰ, ਬਾਰ੍ਹੀਂ ਵਰ੍ਹੀਂ ਤੂੰ ਘਰ ਆਇਆ ਏਂ, ਤੇ ਤੂੰ ਕਹਿਨਾ 'ਅਸਾਂ ਪਿਛਲੇ ਪੈਰੀ ਮੁੜ ਜਾਣਾ', ਇਹ ਗੱਲ ਕਿਵੇਂ ਬਣ ਆਉਂਦੀ ਤੇਨੂੰ?

ਤੇਰੀਆਂ ਛੰਮੀਆਂ ਉਡੀਕਾਂ ਸਾਨੂੰ—ਤੇਰੀ ਮਾਂ ਜਾਈ ਭੈਣ ਨੂੰ, ਤੇਰੀ ਲੜ ਲਗੀ ਨੂੰ, ਇਨ੍ਹਾਂ ਤੇਹੇ ਦੇ ਲਾਲਾਂ ਨੂੰ, ਜਿਨ੍ਹਾਂ ਇਕ ਦਿਨ ਵੀ ਪਿਤਾ ਦੇ ਪਿਆਰ ਦਾ ਸੁਖ ਨਹੀਂ ਮਾਣਿਆਂ। ਫਿਰ ਪਰਸੋਂ ਨੂੰ ਦੀਵਾਲੀ, ਵਰ੍ਹੇ ਦਾ ਦਿਨ। ਇਨ੍ਹਾਂ ਬੱਚਿਆਂ ਨੂੰ ਚਾ, ਤੇਰੇ ਸੰਗ ਦੀਵਾਲੀ ਮਨਾਉਣ ਦਾ, ਕੇਵਲ ਇਕੋ ਦਿਨ ਵਿਚਾਲੇ, ਜੇ ਤੂੰ ਅੱਟਕ ਜਾਵੇਂ ਤਾਂ ਇਨ੍ਹਾਂ ਦਾ ਚਾ ਪੂਰਾ ਹੋ ਜਾਵੇ।

(ਗੁਰੂ) ਨਾਨਕ ਆਖਿਆ 'ਬੇਬੇ ਜੋ ਤੂੰ ਕਹਿੰਦੀ ਸਚ ਏ, ਪਰ ਮੇਰੀ ਵਧੇਰੀ ਉਡੀਕ ਹੋਰ ਥਾਂਈਂ। ਸਾਰਾ ਸੰਸਾਰ ਵੇਹਲੇ ਭਰਮਾਂ ਤੇ ਵਹਿਮਾਂ ਵਿਚ ਪਿਆ ਤਰ੍ਹਾਂ ਤਰ੍ਹਾਂ ਦੇ ਦੁਖ ਭੋਗ ਰਿਹਾ ਏ। ਅਸਲੀਅਤ ਤੋਂ ਅਗਿਆਤ ਵਾਧੂ ਦੇ ਕਰਮਾਂ ਕਾਂਡਾਂ ਵਿਚ ਫਸਿਆ ਇਹ ਮੰਨ ਬੈਠਾ ਏ, ਕਿ ਇਹ ਕਰਮ ਪਰਲੋਕ ਅੰਦਰ ਉਸ ਦੀ ਹਾਮੀ ਭਰਣਗੇ। ਇਹ ਨਹੀਂ ਸੋਚਦਾ ਕਿ ਜਿਸ ਕਰਮ ਦੇ ਕੀਤਿਆਂ ਏਥੇ ਕੋਈ ਲਾਭ ਨਹੀਂ ਹੁੰਦਾ, ਪਰਲੋਕ ਵਿਚ ਓਹ ਕਿਵੇਂ ਸਹਾਇਤਾ ਕਰੇਗਾ। ਸਹਾ-ਇਤਾ ਤਾਂ ਕੇਵਲ ਨਾਮ ਪ੍ਰਾਇਣ ਹੋਈ ਸੁਰਤ ਨੇ ਕਰਨੀ ਏਂ। ਬਾਕੀ ਸਰੀਰਕ ਕਰਮ ਤਾਂ ਵੇਹਲੇ ਧੰਧੇ ਨੇ, ਜਿਨ੍ਹਾਂ ਪਿਛੇ ਲਗ ਕੇ ਲੋਕ ਖੀਨ ਖਰਾਬ ਹੋ ਰਹੇ ਨੇ ਅਤੇ ਘਰ ਘਰ ਦੁਖਾਂ ਦੇ ਭਾਂਬੜ ਪਏ ਮਚਕਦੇ ਨੇ। ਮੈਨੂੰ ਭੇਜਿਆ ਮੇਰੇ ਕਰਤਾਰ ਨੇ ਇਹ ਭਾਂਬੜ ਬੁਝਾਉਣ ਲਈ ਵਰਸਾ ਕੇ ਸੀਤਲ ਫੁਹਾਰ ਨਾਮ ਦੀ। ਹੁਣ ਤੂੰ ਈ ਦਸ ਕਿ ਮੇਰਾ ਕਿਵੇਂ ਬਣਦਾ ਇਨ੍ਹਾਂ ਦੋ ਬਚਿਆਂ ਦੇ ਚਾ ਮਲ੍ਹਾਰ ਵੇਖਣਾ ਜਦੋਂ ਸੜ ਰਹੇ ਮਹਿਲ ਮਾੜੀਆਂ ਅਤੇ ਲੁਛ ਰਹੇ ਜੀਅ ਜੰਤ ਸਾਰੇ ਸੰਸਾਰ ਦੇ ?'

ਬੇਬੇ ਨੇ ਸੁਣੀ ਸੀ ਸਾਰੀ ਗੱਲ ਨਾਨਕ ਵੀਰ ਦੀ ਅਤੇ ਭਰੀਆਂ ਹੋਈਆਂ ਅਖਾਂ ਨਾਲ ਆਖਿਓ ਸੂ 'ਵੀਰਨ, ਤੇਰੀਆਂ ਤੂੰ ਜਾਣ, ਅਸਾਂ ਕੀ ਸਮਝੀਏ ਤੇਰੀਆਂ ਰਮਜ਼ਾਂ ਨੂੰ, ?'

ਮਾਤ ਸੁਲਖਨੀ ਜਿਸ ਨੇ ਭੀ ਆਪਣੇ ਪ੍ਰਾਣਾਂ ਤੋਂ ਪਿਆਰੇ ਪਤੀ ਦੀ ਸਾਰੀ ਗੱਲ ਸੁਣੀ ਸੀ ਚੁਪ ਚਾਪ ਬੈਠੀ ਸੀ ਕਿ ਹੁਣ ਬੇਬੇ ਨੇ ਭਰਜਾਈ ਨੂੰ ਕਹਿਣਾ ਸ਼ੁਰੂ ਕੀਤਾ 'ਚੰਣੀਏਂ', ਮੇਰਾ ਵੀਰਨ, ਤੇਰੇ ਸਿਰ ਦਾ ਸਾਂਈ ਠੀਕ, ਪਰ ਉਸ ਦੇ ਸਿਰ ਭਾਰ ਸਾਰੇ ਸੰਸਾਰ ਦਾ। ਤੂੰ ਹਰਨ ਦੇਹ ਉਸ ਨੂੰ ਇਹ ਭਾਰ, ਅਤੇ ਨਾ ਕਰ ਹਿਰਖ ਇਨ੍ਹਾਂ ਦੋ ਲਾਲਾਂ ਦਾ।

ਇਨਾਂ ਨੂੰ ਰਖਸੀ ਨਾਨਕ ਦਾ ਕਰਤਾਰ,
ਜਿਸ ਨੂੰ ਆਪਣੇ ਪੁਤਾਂ ਤੋਂ ਪਿਆਰੇ ਪੁੱਤਰ ਸੰਸਾਰ ਦੇ ।

## ਭਾਈ ਲਾਲੋ

ਸਤਿ ਕਰਤਾਰ, ਲਾਲੋ, ਸਤਿ ਕਰਤਾਰ !

ਆਪਣੇ ਨਿਤਾਪ੍ਰਤੀ ਧੰਧੇ ਰੁਝੇ ਲਾਲੋ ਨੇ ਇਹ ਅਨੋਖਾ ਬੋਲ ਸੁਣਿਆ, ਅਤੇ ਪਲ ਭਰ ਥੰਮਦੇ ਹੋਇ, ਉਸ ਵੱਨੇ ਡਿਠਾ, ਜਿਧਰੋਂ ਇਹ ਆਵਾਜ਼ ਆਈ ਸੀ । ਏਨੇ ਨੂੰ ਉਸ ਦੇ ਕੰਨੀ ਪਿਆ 'ਲਾਲੋ, ਕੀ ਪਿਆ ਕਰਨਾ ਏ ?

ਲਾਲੋ ਨੇ ਝਟ ਉਤਰ ਦਿਤਾ 'ਕਿੱਲੇ ਪਿਆ ਘੜਦਾਂ ਆਂ ਜੀ'

ਮੁੜ ਤੀਜਾ ਬੋਲ ਹੋਇਆ 'ਸਾਰੀ ਉਮਰ ਕਿੱਲੇ ਹੀ ਘੜਦਾ ਰਹਿੰਗਾ; ਲਾਲੋ? ਲਾਲੋ ਵਾਸਤੇ ਇਹ ਵਡਾ ਨਿਰਾਲਾ ਸਵਾਲ ਸੀ । ਜ਼ਰਾ ਠਠੰਬਰਿਆ, ਸੋਚੀ ਪਿਆ ਤੇ ਉਤਰ ਦਿਤੋ ਸੂ :

'ਕਿੱਲੇ ਘੜਣਾ ਮੇਰੇ ਵਡੇ ਵਡੇਰਿਆਂ ਦੀ ਕਾਰ, ਪੀੜੀਆਂ ਤੋਂ ਅਸੀਂ ਇਹੋ ਕਾਰ ਕਰਦੇ ਆਏ ਅਤੇ ਹੁਣ ਮੇਰੀ ਇਹ ਕਾਰ'

ਇਤਨੇ ਤਕ ਬਾਹਰ ਤੋਂ ਆਇਆ ਸਜਣ ਵੇਹੜੇ ਦੀਆਂ ਬਰੂਹਾਂ ਤਕ ਪਹੁੰਚ ਗਿਆ ਸੀ । ਲਾਲੋ ਬੋਲੀ ਗਿਆ : 'ਫਕੀਰ ਸਾਈਂ, ਤੇਰਾ ਸਵਾਲ ਵਡਾ ਅੱਨੋਖਾ, ਕਿੱਲੇ ਘੜਣਾ ਤੇ ਘੜੀ ਜਾਣਾ, ਮੈਂ ਤਾਂ ਇਹੋ ਕੁਝ ਸਿਖਿਆ ਆਪਣੇ ਵਡਿਆਂ ਤੋਂ ਤੇ ਇਹੋ ਕਰੀ ਜਾਂਦਾ ਆਂ । ਜੇ ਮੇਰੇ ਕਰਨ ਜੋਗ ਹੋਰ ਵੀ ਕੋਈ ਕਾਰ ਏ ਤਾਂ ਤੁਸੀਂ ਦਸ ਦਿਓ, ਮੈਂ ਉਹ ਭੀ ਕਰਨ ਲਗ ਜਾਵਾਂਗਾ' ।

ਹੁਣ ਫਕੀਰ ਸਾਈਂ (ਗੁਰੂ ਨਾਨਕ ਦੇਵ ਜੀ) ਲਾਲੋ ਦੇ ਮੂਹਰੇ ਆ ਖੜਾ ਹੋਇਆ ਸੀ । ਲਾਲੋ ਉਠਿਆ, ਅੰਦਰੋਂ ਮੂੜ੍ਹਾ ਚੁਕ ਲਿਆਇਆ ਅਤੇ ਸਾਈਂ ਜੀ ਦੇ ਬਹਿਣ ਲਈ ਡਾਹ ਦਿਤਾ । ਸਾਈਂ ਜੀ ਬੋਲੇ 'ਲਾਲੋ, ਕਿਲੇ ਘੜਣਾ ਤੇਰੀ ਕਾਰ ਠੀਕ—ਇਹ ਤੇਰੀ ਰੋਟੀ ਦਾ ਸਾਧਨ, ਇਸ ਦੇ ਸਿਰ ਤੂੰ ਪਲਦਾ ਅਤੇ ਪਾਲਦਾ ਆਪਣੇ ਪ੍ਰਵਾਰ ਨੂੰ, ਇਸ ਦਾ ਕਰਨਾ ਭੀ ਤੇਰੇ ਲਈ ਅਤਿ ਜ਼ਰੂਰੀ, ਇਹੋ ਹੀ ਸਹਾਰਾ ਬਣਦਾ ਤੇਰੇ ਜੀਵਨ ਦੀ ਸਾਰੀ ਖੇਡ ਦਾ । ਭਾਵੇਂ ਸਭ ਦਾ ਫਿਕਰ ਉਸ

ਨਿਰੰਕਾਰ ਨੂੰ ਏ ਜਿਸ ਨੇ ਸਾਰਿਆਂ ਨੂੰ ਸੰਸਾਰ ਤੇ ਭੇਜਿਆ ਏ ਅਤੇ ਆਪਣੇ ਪੈਦਾ ਕੀਤੇ ਜੀਵਾਂ ਲਈ ਸਾਰਾ ਕੁਝ ਪਹਿਲੋਂ ਹੀ ਰਚ ਦਿਤਾ ਹੋਇਆ ਏ, ਪਰ ਉਸ ਨੇ ਸਭ ਕਿਸੇ ਨੂੰ ਹਥ ਪੈਰ ਮੂੰਹ ਅਖਾਂ ਨਕ ਕੰਨ ਆਦਿ ਅਤੇ ਸੂਝ ਬੂਝ ਦਿਤੀ ਏ ਕਿ ਇਨ੍ਹਾਂ ਨੂੰ ਵਰਤ ਕੇ ਰਬ ਦੇ ਖਿੰਡਾਏ ਰਿਜ਼ਕ ਵਿਚੋਂ ਆਪਣੀ ਰੋਜ਼ੀ ਭਾਲ ਲਵੇ ਅਤੇ ਆਪਣੇ ਸਰੀਰ ਨੂੰ ਪਾਲੇ ਪੋਸੇ। ਪਰ ਕੀ ਸਰੀਰ ਦਾ ਪਾਲਨਾ ਪੋਸਨਾ ਹੀ ਇਕੋ ਕਾਰ ਮਨੁਖ ਦੀ ? ਇਹ ਕਾਰ ਤਾਂ ਪਸੂ ਪੰਛੀ ਕੀੜੇ ਮਕੌੜੇ ਭੀ ਕਰਦੇ ਨੇ, ਤਾਂ ਮਨੁਖ ਵਿਚ ਵਾਧਾ ਕੀ ਹੋਇਆ ?

'ਲਾਲੋ, ਤੂੰ ਕਹਿੰਦਾ ਏਂ, ਕਿਲੇ ਘੜਨਾ ਤੇਰੇ ਵਡਿਆਂ ਦੀ ਕਾਰ ਅਤੇ ਤੇਰੀ ਵੀ ਓਹੋ ਕਾਰ। ਤੁਸੀਂ ਪੀੜ੍ਹੀਆਂ ਪਰ ਪੀੜ੍ਹੀਆਂ ਤੋਂ ਘੜਨ ਦੀ ਕਾਰ ਕਰਦੇ ਆ ਰਹੇ ਓ। ਸੁਕੇ ਗਿਲੇ ਵਿੰਗੇ ਟੇਢੇ ਕਾਠ ਦੇ ਟੁਕੜਿਆਂ ਨੂੰ ਤਛਣਾ ਮੁਛਣਾ ਛਿਲਣਾ ਤੇ ਸੋਹਣਾ ਨੋਕਦਾਰ ਬਣਾ ਦੇਣਾ, ਤਾਂ ਜੋ ਕਰੜੀ ਕਠੂਲੀ ਧਰਤੀ ਵਿਚ ਭੀ ਇਹ ਆਸਾਨੀ ਨਾਲ ਠੋਕਿਆ ਜਾ ਸਕੇ। ਵਡੀ ਸੁੰਦਰ ਕਾਰ ਏ ਤੇਰੀ,

**ਅ-ਘੜੇ ਨੂੰ ਘੜਨਾ, ਪਰ ਕੀ ਤੂੰ ਕਦੀ ਸੋਚਿਆ ਏ ਆਪਣੇ ਕਠੂਲੇ ਮਨ ਨੂੰ ਘੜਨ ਬਾਰੇ ਭੀ ?**

ਮਨ ਉਪਰ ਉਠੀਆਂ ਵਿਸ਼ੇ ਵਿਕਾਰਾਂ ਦੀਆਂ ਗੰਢਾਂ ਅਤੇ ਇਨਾਂ ਵਿਚੋਂ ਫੁਟੀਆਂ ਮਾਨ ਮੋਹ ਲੋਭ ਆਦਿ ਦੀਆਂ ਟਹਿਣੀਆਂ ਨੇ ਇਸ ਨੂੰ ਕੋਝਾ, ਬੇਡੌਲ ਤੇ ਬਦ ਸੂਰਤ ਬਣਾ ਦਿਤਾ ਹੋਇਆ ਏ। ਇਸ ਨੂੰ ਘੜਣ ਬਾਰੇ ਨੂੰ ਕਦੀ ਸੋਚਿਆ ਭੀ ਨਹੀਂ। ਤੂੰ ਜੀ ਸਦਕੇ ਘੜ ਲਕੜੀ ਦੇ ਕਿੱਲੇ, ਪਰ ਇਹ ਤੇਰੇ ਹਥ ਦੀ ਕਾਰ, ਘੜਨਾ ਮਨ ਤੇ ਬੁਧੀ ਨੂੰ ਤੇਰੀ ਆਪਣੀ ਕਾਰ—

**ਤੂੰ ਘੜ ਆਪਣੀ ਸੁਰਤ ਨੂੰ ਮਨ ਮਤ ਤੇ ਬਧ ਨੂੰ ਵਰਤ ਕੇ ਤੇਸਾ ਗੁਰੂ ਦੇ ਸ਼ਬਦ ਦਾ**

ਲਾਹ ਦੇਹ ਸ਼ਬਦ ਦੇ ਤੇਸੇ ਨਾਲ ਗੰਢਾਂ ਛਿੱਲ ਛਉੜਤੇ ਸੱਕ ਵਿਕਾਰਾਂ ਦੀ ਮੈਲ ਦੇ ਅਤੇ ਫਿਰ ਸੁਧ ਹੋਏ ਮਨ ਨੂੰ ਰੰਗ ਨਾਮ ਦੇ ਮਜੀਠੀਰੰਗ ਵਿਚ। ਇਉਂ ਨਾਮ ਰੰਗਿਆ ਮਨ ਬੁਧ ਨੂੰ ਉਤੇਜਤ ਕਰਦਾ ਏ, ਜਿਸ ਨਾਲ ਮਤ ਵਿਗਸਦੀ ਅਤੇ ਸੁਰਤ ਵਿਕਾਸ਼ ਫੜਦੀ ਏ। ਜਿਵੇਂ-੨ ਨਾਮ-ਦਾ ਰੰਗ ਗੂੜ੍ਹਾ ਹੁੰਦਾ ਏ, ਵਿਸ਼ਵਾਸ਼ ਅੰਦਰ

ਪਕਿਆਈ ਆਉਂਦੀ ਅਤੇ ਮਨ ਵਧੇਰੇ ਸਥਿਰ ਹੁੰਦਾ ਜਾਂਦਾ ਏ । ਮਨ ਦੀ ਸਥਿਰਤਾ ਅਤੇ ਨਾਮ ਦੀ ਸਮਰਥਾ ਦੇ ਵਿਸ਼ਵਾਸ਼ ਵਿਚੋਂ ਉਹ ਆਤਮ ਬਲ ਪੈਦਾ ਹੁੰਦਾ ਏ ਜੋ ਸੋਮਾਂ ਏ ਸਾਰੇ ਗਿਆਨ ਧਿਆਨ ਅਤੇ ਹਿਰਦੇ ਦੇ ਵਿਕਾਸ ਦਾ :

**ਮੰਨੈ ਸੁਰਤਿ ਹੋਵੈ ਮਨਿ ਬੁਧਿ**
**ਮੰਨੈ ਸਗਲ ਭਵਣ ਕੀ ਸੁਧਿ**

**ਪਰ, ਲਾਲੋ ਮਨ ਦੀ ਐਸੀ ਘਾੜਤ ਘੜੀਂਦੀ ਰਬ ਦੇ ਭੈ ਵਿਚ ਜਿਸ ਤੋਂ ਬਗੈਰ ਘਾੜਤ ਕਚੀ ਰਹਿ ਜਾਂਦੀ ਏ :**

**ਭੈ ਬਿਨ ਘਾੜਤ ਕਚੁ ਨਿਕਚ** (ਗਉੜੀ ਮ: ੧) ਨ ਕਚੀ ਘਾੜਤ ਉਤੇ ਨਾਮ ਦਾ ਮਜੀਠੀ ਰੰਗ ਚੜਦਾ ਏ ।

ਸੰਸਾਰ ਦੀ ਸਾਰੀ ਕਾਰ ਹੀ ਭੈ ਵਿਚ ਤੁਰ ਰਹੀ ਏ ਚੰਦ ਸੂਰਜ ਤਾਰੇ ਸਤਾਰੇ ਅਤੇ ਸਾਡੀ ਧਰਤੀ ਵੀ ਰਬ ਦੇ ਭੈ ਵਿਚ ਨੇ, ਹਵਾ ਪਾਣੀ ਅਗ ਭੈ ਅੰਦਰ ਆਪਣੀ ਆਪਣੀ ਕਾਰ ਕਰ ਰਹੇ ਨੇ । ਤੁਸੀ ਅਸੀ ਵੀ ਜੋ ਕਰਦੇ ਆਂ, ਗੁਪਤ ਭੈ ਅਧੀਨ ਹੀ ਕਰਦੇ ਆਂ । ਲਾਲੋ ਤੇਰੇ ਮਨ ਵਿਚ ਵੀ ਭੈ ਹੈ ਕਿ ਤੇਰੇ ਘੜੇ ਕਿੱਲੇ ਮਾੜੇ ਨ ਹੋਣ ਤੇ ਤੇਰੀ ਸਾਖ ਨ ਮਾਰੀ ਜਾਵੇ । ਤੇਰੇ ਅੰਦਰ ਲੋਕ ਲਾਜ ਦਾ, ਲੋਕ ਵਡਿਆਈ ਦਾ ਭੈ ਹੈ । ਜੇ ਤੇਰੇ ਅੰਦਰ ਤੇਰੇ ਆਪੇ ਦਾ ਭੈ ਹੋ ਜਾਵੇ ਤਾਂ ਕਿਸੇ ਮਾੜੀ ਗੱਲ ਹੋ ਜਾਣ ਦਾ ਤੇਰੇ ਅੰਦਰੋਂ ਹੀ ਭੈ ਉਠੇ, ਤੇ ਮੁੜਕੇ ਮਾੜਾ ਕੰਮ ਨਾ ਹੋਵੇ, ਇਸੇ ਨੂੰ ਆਤਮ ਭੈ ਜਾਂ ਅੰਦਰ ਵਸਦੇ ਨਿਰੰਕਾਰ ਦਾ ਭੈ ਕਹਿੰਦੇ ਨੇ । ਅੰਦਰ ਵਸੇ ਨਿਰੰਕਾਰ ਦਾ ਭੈ ਨਿਰੰਕਾਰ ਦੀ ਹੋਂਦ ਨਿਸਚੇ ਕਰਾਉਂਦਾ ਏ । ਮਨ ਅੰਦਰ ਪੈਦਾ ਹੋਇਆ ਹਜੂਰੀ ਦਾ ਭੈ ਫਿਰ ਕਚੀ ਘਾੜਤ ਨਹੀਂ ਹੋਣ ਦੇਂਦਾ ਤੇ ਇਸ ਦੇ ਨਾਲ ਲੋਕ ਲਾਜ ਅਤੇ ਲੋਕ ਮੁਥਾਜੀ ਦਾ ਡਰ ਉਠ ਜਾਂਦਾ ਏ ।

ਸੋ ਲਾਲੋ ਮਿਤਰਾ, **ਕਿੱਲੇ ਘੜ ਤਾਂ ਕਿ ਤੇਰੇ ਸਰੀਰ ਦਾ ਨਿਰਬਾਹ ਤੁਰਿਆ ਜਾਵੇ ਅਤੇ ਮਨ ਘੜ ਤਾ ਕਿ ਤੇਰੀ ਸ਼ਹੁ ਨਾਲ ਬਣ ਆਵੇ,**

ਧਿਆਨ ਰੂਪ ਹੋਇਆ ਲਾਲੋ ਗੁਰੂ ਨਾਨਕ ਦੇ ਬਚਨ ਸੁਣ ਰਿਹਾ ਸੀ । ਹੁਣ ਵਡੀ ਨਿਮਰਤਾ ਸਹਿਤ ਕਿਹਾ ਲਾਲੋ ਨੇ 'ਸੋਲਾ ਆਨੇ ਸਚ ਏ, ਜੋ ਤੁਸਾਂ ਕਿਹਾ ਸਤਪੁਰਸ਼ੋ, ਮੇਰੇ ਅੰਦਰ ਠੀਕ ਭੈ ਲੋਕ ਲਾਜ ਦਾ, ਕਿ ਮੇਰੇ ਘੜੇ ਕਿਲਿਆਂ

ਨੂੰ ਕੋਈ ਮਾੜਾ ਨ ਕਹੇ ਅਤੇ ਲੋਕਾਂ ਅੰਦਰ ਬਣੀ ਮੇਰੀ ਸਾਖ ਮਾਰੀ ਨ ਜਾਏ। ਜੋ ਕੋਈ ਇਕ ਵਾਰ ਮੇਰਾ ਘੜਿਆ ਕਿੱਲਾ ਲੈ ਜਾਂਦਾ ਏ. ਓਹ ਸੌ ਵਾਰ ਮੁੜ ਮੇਰੇ ਪਾਸ ਆਉਂਦਾ ਅਤੇ ਮੇਰੇ ਕਿਲਿਆਂ ਦੀ ਵਡਿਆਈ ਕਰਦਾ ਨਹੀਂ ਰਜਦਾ। ਇਉਂ ਹੀ ਮੈਂ ਸਮਝਾਂ ਤੁਹਾਡੀ ਗੱਲ, ਜੋ ਕੋਈ ਆਪਣਾਂ ਮਨ ਘੜ ਲੈਂਦਾ ਏ, ਉਸ ਦੇ ਅੰਦਰੋਂ ਵੈਰ ਵਿਰੋਧ ਤੇ ਕੁੜੱਤਣ ਚਲੇ ਜਾਦੇ ਨੇ, ਸਮਝੋ ਉਸ ਦਾ ਰੁਖੇਵਾਂ ਰੰਦਿਆ ਜਾਂਦਾ ਏ। ਜਿਵੇਂ ਤਛਿਆ ਸਵਾਰਿਆ ਤੇ ਰੰਦਿਆ ਕਿੱਲਾ ਹਥ ਨੂੰ ਚੁਭਦਾ ਤਕ ਨਹੀਂ, ਇਉਂ ਈ ਜਿਉ ੨ ਮਨ ਘੜੀਂਦਾ ਤੇ ਸਾਫ ਹੁੰਦਾ ਜਾਂਦਾ ਏ, ਉਸ ਵਿਚੋਂ ਚੋਭਾਂ ਮੁਕਦੀਆਂ ਜਾਂਦੀਆਂ ਨੇ, ਉਸ ਦਾ ਬੋਲ ਚੁਭਦਾ ਨਹੀਂ, ਉਸ ਅੰਦਰੋਂ ਮਿਠਾਸ ਹੀ ਮਿਠਾਸ ਝਰਦੀ ਏ, ਜੋ ਸੁਨਣ ਵਾਲੇ ਦੀ ਅਗ ਨੂੰ ਭੀ ਸ਼ਾਂਤ ਕਰ ਦੇਂਦੀ ਏ। ਮੈਂ ਠੀਕ ਸਮਝ ਗਿਆ। ਤੁਹਾਡਾ ਮਨ ਨੂੰ ਘੜਣ ਦਾ ਮਤਲਬ।'

'ਹਾਂ, ਲਾਲੋ, ਮਿਠਾਸ ਵਿਹੂਣੇ ਮਨੁਖ ਦਾ ਮਨ ਤੇ ਤਨ ਦੋਵੇਂ ਕਲਪਦੇ ਨੇ ਉਸ ਦੇ ਅੰਦਰ ਦੀ ਕੁੜੱਤਣ ਉਸ ਦੇ ਸਰੀਰ ਦਾ ਖੌ ਬਣੀ ਅਤੇ ਉਹ ਕੁਸੰਭਾ ਦਾ ਥਾਂ ਬਣਿਆ ਰਹਿੰਦਾ ਏ।

**'ਨਾਨਕ ਫਿਕੇ ਬੋਲੀਐ ਤਨੁ ਮਨੁ ਫਿਕਾ ਹੋਇ**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ'**

ਕੌੜਾ ਮਨੁਖ ਹੰਕਾਰੀ ਹੁੰਦਾ ਏ, ਨਿਉਂ ਚਲਣਾ ਉਸ ਦੇ ਸੁਭਾਵ ਵਿਚ ਹੁੰਦਾ ਈ ਨਹੀ, **ਜਿਥੇ ਨਿੰਮਰਤਾ ਨਹੀਂ ਉਥੇ ਨਾਮ ਦਾ ਵਾਸਾ ਵੀ ਨਹੀ ਹੋ ਸਕਦਾ**, ਇਸੇ ਲਈ ਹਿਰਦੇ ਦੀ ਨਿੰਮਰਤਾਂ ਤੇ ਰਸਨਾ ਦੀ ਮਿਠਾਸ ਨੂੰ ਗੁਣਾ ਦਾ ਤਤ ਨਿਚੋੜ (Essence) ਕਿਹਾ ਏ। **'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤਤੁ'** ਨਿੰਮਰਤਾ ਵਾਲੇ ਮਨੁਖ ਦੇ ਹਿਰਦੇ ਅੰਦਰ ਇਹ ਸਮਾਇਆ ਰਹਿੰਦਾ ਹੈ:

**'ਹਮ ਨਹੀਂ ਚੰਗੇ ਬੁਰਾ ਨਹੀ ਕੋਇ'** (ਸੂਹੀ ਮ: ੧)

ਪਰ ਲਾਲੋ, ਮਨੁਖ ਹੈਂਕੜ ਅਤੇ ਲੋਭ ਵਸ ਹੋਇਆ ਆਪਣੇ ਅੰਦਰ ਹੀ ਅੰਦਰ ਧੁਖਦਾ ਰਹਿੰਦਾ ਏ ਅਤੇ ਲਟ ੨ ਬਲਦੀ ਕਰੋਧ ਦੀ ਅਗ ਵਿਚ ਸੜ ਬੁਝਦਾ ਏ। ਇਸ ਤੋਂ ਬਚਾਉ ਦਾ ਇਕੋ ਇਕ ਤਰੀਕਾ ਮਨ ਨੂੰ ਘੜਣਾ, ਜੋ ਘੜਿਆ ਜਾਂਦਾ ਕੇਵਲ ਤੇ ਕੇਵਲ ਸ਼ਬਦ ਦੀ ਟਕਸਾਲ ਅੰਦਰ। ਜਿਸ ਤਰਾਂ ਸੁਨਿਆਰ ਕੁਠਾਲੀ ਵਿਚ ਪਾ ਕੇ ਸੋਨੇ ਨਾਲ ਮਿਲੀ ਮੈਲ ਮਿਟੀ ਨਿਖਾਰ ਛੇਂਦਾ ਏ, ਅਤੇ ਫਿਰ ਚੋਂਦਾ

ਵੰਨੀ ਦਾ ਸ਼ੁਧ ਸੋਨਾ ਟਕਸਾਲ ਅੰਦਰ ਘੜਿਆ ਜਾਂਦਾ ਅਤੇ ਉਸ ਉਤੇ ਬਾਦਸ਼ਾਹੀ ਮੋਹਰ ਲਗ ਕੇ ਓਹ ਹਰ ਥਾਂ ਤੇ ਹਰ ਸਮੇਂ ਪ੍ਰਵਾਣ ਹੁੰਦਾ ਏ ਅਤੇ ਉਸ ਨੂੰ 'ਖਰਾ ਖਰਾ ਆਖੈ ਸਭ ਕੋਇ' (ਧਨਾਸਰੀ ਮ: ੧) **ਇਉਂ ਈ ਵਿਸ਼ੇ ਵਿਕਾਰਾਂ ਅਤੇ ਕਾਮ ਕਰੋਧ ਝੂਠ ਆਦਿਕ ਦੀ ਮੈਲ ਨਾਲ ਗੰਦਾ ਹੋਇਆ ਮਨ ਸ਼ਬਦ ਨਾਲ ਸ਼ੁਧ ਹੁੰਦਾ ਏ :**

**'ਬਿਨੁ ਸਬਦੈ ਨਹੀ ਉਤਰੈ ਮੈਲੁ'** **(ਬਲਾਵਲ ਮ: ੧)**

'ਪਰ ਸਤਿ ਪੁਰਸ਼ੋ, ਮੈਂ ਕਿਲੇ ਘੜਨ ਵਾਲਾ ਮਨੁਖ ਕੀ ਜਾਣਾ 'ਸ਼ਬਦ ਕੀ ਹੁੰਦਾ ਹੈ' ਕਿਹਾ ਲਾਲੋ ਨੇ। ਗੁਰੂ ਨਾਨਕ ਮੁਸਕ੍ਰਾਏ ਤੇ ਵਡੀ ਪਿਆਰ ਭਰੀ ਨਜ਼ਰ ਲਾਲੋ ਤੇ ਸੁਟ ਕੇ ਕਹਿਣ ਲਗੇ :

'ਲਾਲੋ ਸਬਦ ਦੀ ਕਾਰ ਰਤਾ ਕਠਨ'

'ਪਰ ਮਹਾਰਾਜ, ਕੀ ਇਹ ਕਠਨ ਕਿੱਲੇ ਘੜਣ ਤੋਂ ਵੀ ?' ਕਿਹਾ ਲਾਲੋ। 'ਨ, ਲਾਲੋ' ਆਖਿਆ ਗੁਰੂ ਨਾਨਕ ਨੇ, 'ਪਰ ਕਿੱਲੇ ਘੜਦਾ ਤੂੰ ਹਥਾਂ ਨਾਲ, ਅਤੇ ਸ਼ਬਦ ਦੀ ਕਾਰ ਕਰਨੀ ਤੇਰੇ ਮਨ ਨੇ। ਸ਼ਬਦ ਕਹਿੰਦੇ ਵਾਹਿਗੁਰੂ ਨੂੰ, ਇਹ ਗੁਰਮਤਿ ਨਾਮ ਪਰਮੇਸ਼ਰ ਦਾ, ਪਰਮੇਸ਼ਰ ਦੇ ਬੋਲਾਂ ਨੂੰ ਵੀ ਸ਼ਬਦ ਆਖਦੇ ਜੋ ਬੋਲ ਬੋਲਣ ਪਰਮੇਸ਼ਰ ਦੇ ਪਿਆਰੇ—ਓਹ ਬੋਲਦੇ ਓਹੋ ਕੁਝ ਜੋ ਪਰਮੇਸ਼ਰ ਉਨ੍ਹਾਂ ਤੋਂ ਬੁਲਾਉਂਦਾ ਇਸ ਤਰਾਂ ਉਨ੍ਹਾਂ ਦੇ ਬੋਲ ਪਰਮੇਸ਼ਰ ਦੇ ਬੋਲ ਹੁੰਦੇ ਨੇ। ਤੂੰ ਮਨ ਵਿਚ ਵਸਾਈ ਰਖ ਪਰਮੇਸ਼ਰ ਦਾ ਨਾਮ, ਪਰਮੇਸ਼ਰ ਦੀ ਵਡਿਆਈ, ਅਤੇ ਰਸਨਾ ਤੋਂ ਕਹੋ ਵਾਰ ਵਾਰ : **ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ** ਅਤੇ ਜੁੜਿਆ ਰਹੋ ਇਸ ਧੁਨ ਅੰਦਰ, ਮਨ ਕਰ ਕੇ, ਅਤੇ ਹਥੀ ਕਰਦਾ ਰਹੁ ਕਾਰ ਕਿੱਲੇ ਘੜਨ ਦੀ।

ਸਭ ਲੋਕ ਹਥ ਦੀ ਕਾਰ ਕਰਨੀ ਜਾਣਦੇ ਨੇ ਤੇ ਕਰਦੇ ਵੀ ਨੇ, ਪਰ ਮਨ ਦੀ ਕਾਰ ਓਹ ਨਹੀਂ ਕਰਦੇ। ਮਨ ਉਨ੍ਹਾਂ ਪਾਸੋਂ ਆਪਣੀ ਕਾਰ ਕਰਾਉਂਦਾ ਏ, ਓਹ ਲੇਲੀ ਵਾਂਗ ਮਨ ਦੇ ਪਿਛੇ ੨ ਲਗੇ ਫਿਰਦੇ ਨੇਂ, ਮਨ ਨੂੰ ਆਪਣੇ ਪਿਛੇ ਨਹੀਂ ਲਾਉਂਦੇ। ਮਨ ਦੀ ਗੁਲਾਮੀ ਕਰਦੇ ਨੇ, ਮਨ ਦੇ ਘੋੜੇ ਉਪਰ ਸਵਾਰ ਹੋਣਾ ਨਹੀਂ ਜਾਣਦੇ, ਇਸੇ ਲਈ ਦੁਖ ਭੋਗਦੇ ਨੇ।

ਮਨ ਵਡਾ ਅਮੋੜ, ਪਰ ਜਿਵੇਂ ਤੇਰਾ ਤੇਸਾ ਸਿਧਾ ਕਰ ਦੇਂਦਾ ਵਿੰਗੀ ਟੇਢੀ ਲਕੜ ਨੂੰ, ਇਉਂ **ਪਰਮੇਸ਼ਰ ਦਾ ਨਾਮ ਤੇ ਉਸ ਦੀ ਬਾਣੀ ਸੋਧ ਦਿੰਦੇ ਅਮੋੜ** ਮਨ ਨੂੰ।

ਲਾਲੋ, ਇਹ ਤਾਂ ਤੂੰ ਸਮਝਦਾਂ ਕਿ ਮਨ ਵਡਾ ਨਿਚੱਲਾ, ਅੱਖ ਫਰਕਨ ਅੰਦਰ ਇਹ ਹਜਾਰਹਾਂ ਕੋਹਾਂ ਦੀ ਵਾਟ ਕਟ ਲੈਂਦਾ ਏ, ਜਿਵੇਂ ਖੁੱਲਾ ਛਡਿਆ ਘੋੜਾ ਕਿਸੇ ਨੂੰ ਡਾਹੀ ਨਹੀਂ ਦੇਂਦਾ ਨਾ ਸਹਿਜੇ ਫੜਿਆ ਈ ਜਾਂਦਾ ਏ। ਘੋੜੇ ਨੂੰ ਕਿੱਲੇ ਤੋਂ ਖੋਲਣ ਤੋਂ ਪਹਿਲੋਂ ਉਸ ਨੂੰ ਲਗਾਮ ਚਾੜ੍ਹੀ ਜਾਂਦੀ ਅਤੇ ਰਾਸਾਂ ਤੋਂ ਮਜ਼ਬੂਤੀ ਨਾਲ ਫੜੀ ਰਖਿਆ ਜਾਂਦਾ ਏ। ਇਉਂ ਹੀ ਖੋਤੇ ਦਾ ਪੈਖੜ ਖੋਲਣ ਤੋਂ ਪਹਿਲੋਂ ਉਸ ਦੀ ਪਿਠ ਪਰ ਛਟ ਦਾ ਪੂਰਾ ਭਾਰ ਧਰ ਲੈਂਦੇ ਨੇ, ਤਾਂ ਕਿ ਛਟ ਦੇ ਦਬਾ ਹੇਠ ਖੋਤਾ ਦੁਲੱਤੀਆਂ ਨਾ ਮਾਰੇ। ਇਹੋ ਦਸ਼ਾ ਮਨ ਦੀ ਏ, ਇਸ ਨੂੰ ਢਿੱਲੀਆਂ ਵਾਗਾਂ ਦਿਓ, ਇਹ ਪਲ ਛਿਣ ਅੰਦਰ ਕਿਧਰੇ ਦਾ ਕਿਧਰੇ ਪੁਜਿਆਂ ਹੁੰਦਾ ਏ, ਪ੍ਰੰਤੂ ਜੇ ਇਸ ਦੀਆਂ ਵਾਗਾਂ ਕਸੀ ਰਖੋ ਅਤੇ ਖੋਤੇ ਵਾਂਗ ਇਸ ਉਪਰ ਛੱਟ ਪਾਈ ਰਖੋ ਤਾਂ ਇਹ ਖਰਮਸਤੀਆਂ ਕਰਨ ਤੋਂ ਬਾਜ਼ ਰਹਿੰਦਾ ਏ। ਇਸ ਉਤੇ ਛੱਟ ਪਾਉਣੀ ਹੁੰਦੀ ਏ ਰੁਝੇਵੇਂ ਦੀ, ਇਸ ਨੂੰ ਕਦੀ ਵਿਹਲਾ ਨਾ ਛਡੋ, ਇਸ ਨੂੰ ਅਜੇਹਾ ਆਹਰ ਦਿਓ ਜਸ ਤੋਂ ਇਹ ਕਦੀ ਵਿਹਲਾ ਨਾ ਹੋਵੇ, ਨਾ ਆਹਰ ਮੁੱਕੇ ਤੇ ਨਾ ਬਾਹਰ ਭਟਕਣ ਦਾ ਸਮਾ ਇਸ ਨੂੰ ਮਿਲੇ। ਫਿਰ ਆਹਰ ਵੀ ਐਸਾ ਹੋਵੇ ਜਿਸ ਅੰਦਰ ਰੁਝਿਆਂ ਮਨ ਥਕੇ ਭੀ ਨਾ।

ਲਾਲੋ ਸਜਣਾਂ, ਅਜੇਹਾ ਆਹਰ ਇਕੋ ਇਕ ਆਪਣੇ ਪ੍ਰੀਤਮ ਦੀ ਯਾਦ ਦਾ। ਪਿਆਰੇ ਨੂੰ ਜਿਉਂ ਜਿਉਂ ਚੇਤੇ ਕਰੋ, ਉਹ ਵਧੇਰੇ ਮਿਠਾ ਤੇ ਪਿਆਰਾ ਪਿਆਰਾ ਲਗਦਾ ਏ ਅਤੇ ਉਸ ਨੂੰ ਮੁੜ ਮੁੜ ਚੇਤੇ ਕਰਨ, ਉਸ ਦੇ ਗੁਣ, ਉਸਦੀਆਂ ਖੂਬੀਆਂ ਚਿਤਾਰਦੇ ਰਹਿਣ ਨੂੰ ਮਨ ਲੋਚਦਾ ਅਤੇ ਅੰਦਰੇ ਅੰਦਰ ਇਕ ਚਾਉ ਉਠਦਾ ਏ, ਜਿਥੇ ਚਾਉ ਹੋਵੇ ਉਥੇ ਥਕੇਵਾਂ ਕਿਉਂ ਆਵੇ ਅਤੇ ਉਸ ਨੂੰ ਮਨੋ ਪਰੋਖੇ ਕਰਨ ਨੂੰ ਦਿਲ ਕਿਵੇਂ ਕਰੇ ? ਸੋ ਗੱਲ ਤਾ ਸਾਰੀ ਚਾਉ ਪੈਦਾ ਕਰਨ ਦੀ ਏ, ਚਾਉ ਉਠਦਾ ਪਿਆਰ ਕੀਤਿਆਂ, ਪ੍ਰੀਤਮ ਲਈ ਪਿਆਰ ਹੋਵੇਂ ਤਾਂ ਦਿਲ ਅੰਦਰ ਆਪਮੁਹਾਰੇ ਧੂਅ ਪੈਂਦੀ, ਮਨ ਖਿਚ ਖਾਂਦਾ ਅਤੇ ਵਾਰ ਵਾਰ ਧਿਆਨ ਜਾਂਦਾ ਏ ਪਿਆਰੇ ਵੱਲ--ਇਉਂ ਪਕੀ ਹੁੰਦੀ ਯਾਦ ਪਿਆਰੇ ਦੀ ਅਤੇ ਇਹ ਬਣ ਜਾਂਦੀ ਗਲ ਦਾ ਹਾਰ, ਫਿਰ ਰਸਨਾ ਜਪਦੀ ਪਿਆਰੇ ਦਾ ਨਾਮ ਕੰਨਾ ਵਿਚ ਗੂੰਜਦੀ ਉਸ ਦੇ ਨਾਮ ਦੀ ਧੁਨ, ਅਖਾਂ ਵੇਖਦੀਆਂ ਉਸ ਨੂੰ ਰਮਿਆਂ ਜਰੇ ਜਰੇ ਵਿੱਚ ਅਤੇ ਪ੍ਰਤੀਤ

ਹੁੰਦਾ ਰੋਮ ਰੋਮ ਉਚਰਦਾ,

**ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ**

ਇਹ ਉਚਾਰ ਤੇ ਇਹ ਧੁਨ ਮਨੁੱਖ ਦਾ ਆਹਰ ਬਣ ਜਾਂਦੇ ਨੇ, ਜਿਸ ਆਹਰ ਵਿਚ ਰੁਝਿਆ ਮਨ ਫਿਰ ਉਡਨੋ ਖਲੋ ਜਾਂਦਾ ਏ, ਕਿਉਂਕਿ ਹਰ ਉਚਾਰਨ ਟੁੰਬਦਾ ਮਨੁੱਖ ਦੀ ਸੋਚ ਨੂੰ ਜੋ ਚਿਤਾਰਦੀ ਪ੍ਰੀਤਮ ਦੀ ਕੋਈ ਵਡਿਆਈ, ਜੋ ਉਸ ਨੂੰ ਵਿਸਮਾਦੀ ਦਸ਼ਾ ਅੰਦਰ ਲੈ ਜਾਦੀ,,

**ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤ ਰਹਾਵਾ (ਸੂਹੀ ਮ: ੧)**

ਹਿਰਦੇ ਦੇ ਅੰਦਰ ਪ੍ਰੀਤਮ ਦੇ ਗੁਣਾਂ ਦੀ ਜਾਚ ਕੇ ਸੰਭਾਲ— ਇਹੋ ਸਾਧਨ ਮਨ ਦੇ ਟਿਕਾਉ ਦਾ, ਪਰ ਇਸ ਨੂੰ ਮਨ ਦੀ ਰਟ ਨਹੀਂ ਬਨਣ ਦੇਣਾ, ਨਾ ਹਠ ਧਾਰਨਾਂ ਮਣਕਿਆਂ ਦੀ ਗਿਣਤੀ ਪੂਰੀ ਕਰਨ ਦਾ, ਕਿਉਂ ਕਿ ਇੰਜ ਕੀਤਿਆਂ ਤਾਂ ਮਨ ਗਿਣਤੀਆਂ ਵਿਚ ਪੈ ਜਾਦਾ ਏ ਤੇ ਅਸਲ ਗੱਲ ਵਿਸਰ ਹੀ ਜਾਂਦੀ ਏ, ਇਸ ਤਰ੍ਹਾਂ ਇਹ ਵਿਹਾਰ ਜਿਹਾ ਬਣ ਜਾਂਦਾ ਏ—ਵਿਹਾਰ ਨਹੀਂ ਬਨਾਉਣਾ। ਗੱਲ ਸਾਰੀ ਪਿਆਰ ਦੀ—**ਗਾਈਏ ਤੇ ਸੁਣੀਏ ਹਿਰਦੇ ਅੰਦਰ ਭਾਉ ਧਾਰ ਕੇ** ਇਹੋ ਰਸਤਾ ਮਨ ਦੇ ਸਾਧਨ ਦਾ, ਲਾਲੋ

**ਗਾਵੀਐ ਸੁਣੀਐ, ਮਨਿ ਰਖੀਐ ਭਾਉ,**

❋

# ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਸ ਤੇ ਪਾਠਕਾਂ ਪ੍ਰਤੀ

ਮਿਸ਼ਨ ਨੇ ਬੀਤੇ 17 ਸਾਲ਼ਾਂ ਵਿਚ 190 ਟਰੈਕਟ ਅਤੇ ਛੇ ਪੁਸਤਕ ਪ੍ਰਕਾਸ਼ਤ ਕੀਤੇ ਹਨ। ਜਿਨ੍ਹਾਂ ਦਾ ਮੁੱਲ ਮਿਸ਼ਨ ਦਾ ਆਧਾਰ ਕੇਵਲ ਛਪਾਈ ਕਾਗਜ ਤੇ ਡਾਕ ਖਰਚ ਹੀ ਰਿਹਾ ਹੈ ਬਾਕੀ ਸਾਰੀ ਸੇਵਾ ਔਨਰੇਰੀ ਹੈ। ਗੁਰਮਤਿ ਸਾਹਿੱਤ ਰਾਹੀਂ ਸਿਖ ਸਿਧਾਂਤ ਦੇ ਪਰਸਾਰਨ ਵਿਚ ਮਿਸ਼ਨ ਕਿਥੋਂ ਤਕ ਸਫ਼ਲ ਹੋਇਆ ਹੈ ਇਸ ਦਾ ਅਣਮਾਨ ਪਾਠਕ ਖੁਦ ਲਗਾ ਸਕਦੇ ਹਨ। ਇਸ ਸਾਰੇ ਸਮੇਂ ਅੰਦਰ ਵਿਸ਼ੇਸ਼ ਫੰਡ ਕਾਇਮ ਕਰਨ ਬਾਰੇ ਮਿਸ਼ਨ ਨੇ ਕਦੀ ਉਚੇਚ ਨਹੀਂ ਕੀਤਾ, ਇਹੋ ਕਾਰਨ ਹੈ ਕਿ ਇਹ ਹੁਣ ਤਕ ਆਪਣੇ ਦਫਤਰ ਦੀ ਸਥਾਪਨਾ ਭੀ ਨਹੀ ਕਰ ਸਕਿਆ, ਅਤੇ 17 ਸਾਲਾ ਵਿਚ ਪੰਜ ਵਾਰ ਦਫਤਰ ਬਦਲਨਾ ਪਿਆ। ਇਸ ਸਮੇਂ ਇਹ ਇਕ ਪ੍ਰਾਈਵੇਟ ਘਰ ਵਿਚ ਇਸਥਿਤ ਹੈ। ਇਸ ਦਾ ਕੋਈ ਤਨਖਾਹਦਾਰ ਸਟਾਫ ਭੀ ਨਹੀਂ। ਹਰ ਮਹੀਨੇ ਇਕ ਅਤੇ ਕਈ ਵਾਰ ਦੋ ਨਵੇਂ ਟਰੈਕਟ ਪ੍ਰਕਾਸ਼ਤ ਕੀਤੇ ਜਾਂਦੇ ਹਨ ਜੋ ਅਠ ਸੌ ਤੋਂ ਵਧ ਹਥਾਂ ਵਿਚ ਪੁਜਦੇ ਹਨ। ਬਾਕੀ ਬਚੇ ਟ੍ਰੈਕਟਾਂ ਤੇ ਪੁਸਤਕਾ ਦੇ ਸਟਾਕ ਦੀ ਸੰਭਾਲ ਅਤੇ ਸਮੇਂ ੨ ਇਨ੍ਹਾਂ ਲਈ ਆਏ ਨਵੇਂ ਆਰਡਰਸ ਦੀ ਪਾਲਨਾ ਕਰਦੇ ਰਹਿਣਾ ਭੀ ਵਿਸ਼ੇਸ਼ ਕੰਮ ਹੈ। ਸਟਾਕ ਵਿਚ ਪੈ ਕਈ ਹਜ਼ਾਰ ਟਰੈਕਟਾਂ ਲਈ ਵਿਸ਼ੇਸ਼ ਥਾਉਂ ਦੀ ਭੀ ਲੋੜ ਹੁੰਦੀ ਹੈ। ਇਹ ਸਾਰਾ ਕੁਝ ਸਫਲਤਾ ਸਹਿਤ ਚਲਦਾ ਰਖਣ ਲਈ ਜਰੂਰੀ ਹੈ ਕਿ ਮਿਸ਼ਨ ਦਾ ਆਪਨਾ ਮੁਸਤਕਿਲ ਦਫਤਰ ਹੋਵੇ ਜਿਸ ਦਾ ਬਣ ਸਕਨਾ ਅਜ ਪੰਜਾਹ ਕੁ ਹਜ਼ਾਰ ਦੇ ਖਰਚ ਤੋਂ ਘਟ ਨਾਲ ਸੰਭਵ ਨਹੀਂ।

ਮੈਂਬਰ ਸਾਹਿਬਾਨ ਅਤੇ ਮਿਸ਼ਨ ਦੇ ਪਾਠਕ ਇਸ ਅਹਿਮ ਮਸਲੇ ਨੂੰ ਵਿਚਾਰਨ ਅਤੇ ਇਸ ਦੇ ਲਈ ਸੁਝਾਉ ਅਤੇ ਮਾਇਕ ਸਹਾਇਤਾ ਬਾਹਮ ਪਹੁੰ-ਚਾਉਨ ਦਾ ਪ੍ਰਬੰਧ ਕਰਨ ਤਾਂ ਕਿ ਗੁਰਮਤਿ ਪ੍ਰਚਾਰ ਦੇ ਇਸ ਛੋਟੇ ਜੇਹੇ ਪੌਦੇ ਦੀ ਸੁਗੰਧਤਾ ਦੂਰ ਦੁਰਾਡੇ ਫੈਲ ਅਤੇ ਇਹ ਆਪਣਾ ਉਦੇਸ਼ ਪੂਰਾ ਕਰ ਸਕਨ ਵਿਚ ਸਫਲ ਹੋਵੇ।

ਸਕਤਰ

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਗੁਰਮਤਿ ਮਿਸ਼ਨਰੀ ਕਾਲਜ ਸੰਤ ਨਗਰ ਨਵੀਂ ਦਿਲੀ
4. ਕੈਪਟਨ ਹਰਿਗੋਬਿੰਦ ਸਿੰਘ 7 ਗੋਬਿੰਦ ਨਗਰ ਡੇਹਰਾਦੂਨ
5. ਸ੍ਰ ਦਰਸ਼ਨ ਸਿੰਘ 710 ਸੁਦਰਸ਼ਨ ਪਾਰਕ ਨਵੀਂ ਦਿਲੀ
6. ਸ. ਕਰਤਾਰ ਸਿੰਘ D/6 ਫਤਹ ਨਗਰ ਨਵੀਂ ਦਿਲੀ
7. ਸ. ਸ. ਬਾਬਾ ਤੇਜਾ ਸਿੰਘ ਮੈਮੋ: ਫੰਡ. 10/23 ਪਟੇਲ ਨਗਰ ਵੈਸਟ ਨਵੀਂ ਦਿਲੀ
8. ਗਿ: ਜੀਤ ਸਿੰਘ 13 ਰੋਡ ਖਾਰ ਬੰਬਈ
9. ਬ੍ਰਿਗੇਡੀਅਰ ਕੁਸ਼ਲ ਪਾਲ ਸਿੰਘ ਨਾਭਾ
10. ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਤਸੀਲ ਰੋਡ ਜਗਰਾਉਂ
11. ਸ੍ਰ ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ (ਏ. ਪੀ)
12. ਸ੍ਰ: ਇੰਦਰ ਸਿੰਘ ਸ਼ਾਸਤਰੀ ਨਗਰ ਧਨਬਾਦ (ਬਿਹਾਰ)
13. ਸ੍ਰ. ਜੋਗਿੰਦਰ ਸਿੰਘ ਸੁਪ੍ਰੰਡੰਟ ਜੇਲ ਪਟਿਆਲਾ

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਨਰੈਣ ਸਿੰਘ | ਨਵੰਬਰ 1980 | ਇਨਕਲਾਬੀ ਪ੍ਰਿੰਟਰਜ਼ |
| ਸਕੱਤਰ | | ਕਿਲਾ ਚੌਕ ਪਟਿਆਲਾ |

ਗੁਰੂ ਨਾਨਕ ਦੇਵ ਮਿਸ਼ਨ
ਡਾਕ ਘਰ ਸਨੌਰ ਪਟਿਆਲਾ